[ਇਨਫ਼ਿਤਾਰ (ਫੱਟਣਾ)]

## 82. ਸੂਰਤ ਅਲ-ਇਨਫ਼ਿਤਾਰ (ਮੱਕੀ-85)

(ਆਇਤਾਂ 19, ਰੁਕੂਅ 1)

بِسۡمِ ٱللَّهِ ٱلرَّحۡمَٰنِ ٱلرَّحِيمِ

ਸ਼ੁਰੂ ਅੱਲਾਹ ਦੇ ਨਾਂ ਨਾਲ (ਕਰਦਾ ਹਾਂ)
ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

إِذَا ٱلسَّمَآءُ ٱنفَطَرَتۡ

1. ਜਦੋਂ ਆਸਮਾਨ ਛਿੰਨ-ਭਿੰਨ (ਹੋ) ਜਾਵੇਗਾ।[1]

[1. ਜਦੋਂ ਆਸਮਾਨ ਫੱਟ ਜਾਵੇਗਾ ਜਾਂ
ਜਦੋਂ ਆਸਮਾਨ ਟੁੱਟ ਕੇ ਬਿਖਰ ਜਾਵੇਗਾ
(ਫੱਟ, ਚਿਰ ਜਾਂ ਟੁੱਟ ਜਾਣਾ, ਚਕਨਾਚੂਰ, ਦਰਾੜਾਂ ਹੀ ਦਰਾੜਾਂ ਪੈ ਜਾਣੀਆਂ)
ਛਿੰਨ-ਭਿੰਨ-(ਵਸਤੂ) ਜਿਸ ਦੇ ਹਿੱਸੇ ਕੱਟ-ਫੱਟ ਕੇ ਜਾਂ ਟੁੱਟ-ਫੁੱਟ ਕੇ ਇਧਰ-ਉਧਰ ਖਿੱਲਰ ਗਏ ਹੋਣ।
[ਇਨਫਤਾਰਤ: ਫਤਰ ਦਾ ਅਰਥ ਹੈ ਕਿਸੇ ਚੀਜ਼ ਨੂੰ ਲੰਬਾਈ ਵਿੱਚ ਇੰਝ ਪਾੜਨਾ ਕਿ ਉਸ ਵਿੱਚ ਦਰਾੜ ਪੈ ਜਾਵੇ, ਅਤੇ ਫਤੂਰ ਦਰਾੜ ਦੇ ਅਰਥਾਂ ਵਿੱਚ ਆਉਂਦਾ ਹੈ। ਇਸ ਲਿਹਾਜ਼ ਤੋਂ ਇਨਫਿਤਰ ਦਾ ਅਰਥ ਚਿਰ ਜਾਣਾ (ਫਾੜਨਾ) ਵੀ ਸਹੀ ਹੈ ਅਤੇ ਫੱਟ ਜਾਣਾ ਵੀ। ਜੋ ਸੂਰਤ ਵੀ ਹੋਵੇ ਇਸ ਨਾਲ ਆਸਮਾਨ ਵਿੱਚ ਦਰਾੜਾਂ (ਤਰੇੜਾਂ) ਪੈ ਜਾਣਗੀਆਂ। (ਤਫ਼ਸੀਰ ਤੈਸੀਰ ਅਲ ਕੁਰਆਨ)]]

وَإِذَا ٱلۡكَوَاكِبُ ٱنتَثَرَتۡ

2. ਅਤੇ ਜਦੋਂ ਤਾਰੇ ਝੜ (ਟੁੱਟ ਜਾਣਗੇ ਅਤੇ) ਖਿੰਡ ਜਾਣਗੇ।[2]

[2. ਅਨਤਸ਼ਾਰਤ- ਨਸ਼ਰ ਹਰ ਉਸ ਚੀਜ਼ ਨੂੰ ਕਹਿੰਦੇ ਹਨ ਜੋ ਕਿਸੇ ਚੀਜ਼ ਤੋਂ ਝੜ ਕੇ ਬਿਖਰ ਜਾਵੇ, ਅਤੇ ਇੰਤੀਸ਼ਾਰ ਨੱਕ ਝਾੜਨ ਨੂੰ ਕਿਹਾ ਜਾਂਦਾ ਹੈ, ਅਰਥਾਤ ਜਿਵੇਂ ਨੱਕ ਦੀ ਗੰਦਗੀ ਦੇ ਅੰਸ਼ ਬਹੁਤ ਹੀ ਬੇ-ਤਰਤੀਬੀ ਨਾਲ ਝੜ ਕੇ ਜ਼ਮੀਨ ਉੱਪਰ ਇੱਧਰ-ਉੱਧਰ ਜਾ ਡਿੱਗਦੇ ਹਨ, ਇਹੀ ਇਸ ਸ਼ਬਦ ਦਾ ਅਰਥ ਹੈ। ਧਿਆਨ ਰਹੇ ਕਿ ਇਹ ਸ਼ਬਦ ਸਿਰਫ਼ ਨਿਰਜੀਵ ਚੀਜ਼ਾਂ ਲਈ ਹੀ ਵਰਤਿਆ ਜਾਂਦਾ ਹੈ। (ਅਰਥਾਤ ਤਾਰੇ ਬਹੁਤ ਹੀ ਬੇ-ਤਰਤੀਬੀ ਨਾਲ ਇੱਧਰ-ਉੱਧਰ ਡਿੱਗ ਜਾਣਗੇ) (ਤਫ਼ਸੀਰ ਤੈਸੀਰ ਅਲ ਕੁਰਆਨ)]

3. ਅਤੇ ਜਦੋਂ ਸਮੁੰਦਰ ਪਾੜ ਦਿੱਤੇ ਜਾਣਗੇ।[3] (ਅਤੇ ਜਦੋਂ ਸਮੁੰਦਰ ਉੱਛਲ ਪੂਰੀ ਤੀਬਰਤਾ ਨਾਲ ਬਹਿ ਪੈਣਗੇ)

وَإِذَا ٱلْبِحَارُ فُجِّرَتْ

[3. ਫੁੱਜੀਰਤ- ਕਿਸੇ ਚੀਜ਼ ਨੂੰ ਵਸੀ (ਬਹੁਤ ਵੱਡੇ) ਪੈਮਾਨੇ 'ਤੇ ਫ਼ਾੜਨਾ, ਅਤੇ ਫਜ਼ਰ ਨੂੰ ਫਜ਼ਰ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਹ ਸਾਰੇ ਦੁਮੇਲ 'ਤੇ ਪ੍ਰਗਟ ਹੁੰਦੀ ਹੈ। ਅਰਥ ਹੈ ਪਾਣੀ ਆਦਿ ਨੂੰ ਪਾੜ ਕੇ ਚੌੜੇ ਖੇਤਰ ਤੱਕ ਚਲਾਉਣਾ ਜਾਂ ਛੱਡਣਾ। ਇਹ ਇਸ ਤਰ੍ਹਾਂ ਹੈ ਜਿਵੇਂ ਸਮੁੰਦਰਾਂ ਨੂੰ ਪਾੜ ਦਿੱਤਾ ਜਾਵੇਗਾ ਅਤੇ ਇਸ ਦਾ ਪਾਣੀ ਦੂਰ-ਦੁਰਾਡੇ ਦੇ ਖੇਤਰਾਂ ਵਿੱਚ ਧਰਤੀ ਉੱਪਰ ਬਹਾ ਦਿੱਤਾ ਜਾਵੇਗਾ।(ਤਫ਼ਸੀਰ ਤੈਸੀਰ ਅਲ ਕੁਰਆਨ)]

4. ਅਤੇ ਜਦੋਂ ਕਬਰਾਂ ਨੂੰ ਉਲਟਾ ਦਿੱਤਾ ਜਾਵੇਗਾ।[4] (ਅਤੇ ਉਨ੍ਹਾਂ ਦੇ ਰਹਿਣ ਵਾਲਿਆਂ ਨੂੰ ਬਾਹਰ ਕੱਢ ਲਿਆ ਜਾਵੇਗਾ)।

وَإِذَا ٱلْقُبُورُ بُعْثِرَتْ

[4. [ਭਾਵ ਮੁਰਦੇ ਕਬਰਾਂ ਵਿੱਚੋਂ ਜ਼ਿੰਦਾ ਹੋਕੇ ਬਾਹਰ ਨਿਕਲ ਆਉਣਗੇ। ਉਖਾੜ ਦਿੱਤਾ ਜਾਣਾ, ਜਾਂ ਉਹਨਾਂ ਦੀ ਮਿੱਟੀ ਨੂੰ ਉਲਟਾ ਦੇਣਾ। (ਤਫ਼ਸੀਰ ਅਹਸਾਨੁਲ ਬਿਆਨ)]
[(ਆਇਤ ਦਾ ਆਖਰੀ ਸ਼ਬਦ) ਦੋ ਸ਼ਬਦਾਂ ਦਾ ਸੁਮੇਲ ਹੈ। ਪਹਿਲੇ ਦਾ ਇੱਕ ਅਰਥ ਹੈ (ਧਰਤੀ ਆਦਿ ਦਾ) ਖੋਦਣਾ ਅਤੇ ਖੋਜਣਾ ਜਾਂ ਲੱਭਣਾ । ਅਤੇ ਦੂਜੇ ਦਾ ਅਰਥ ਹੈ ਕਿਸੇ ਹੋਰ ਚੀਜ਼ ਦੇ ਦੌਰਾਨ ਕਿਸੇ ਹੋਰ ਚੀਜ਼ ਦਾ ਖੁਦ ਬਾ ਖੁਦ ਪ੍ਰਗਟ ਹੋ ਜਾਣਾ, ਖੁੱਲ ਜਾਣਾ ਜਾਂ ਸਾਹਮਣੇ ਆ ਜਾਣਾ। ਇਸ ਦਾ ਮਤਲਬ ਹੈ ਕਿ ਜਦੋਂ ਕਬਰਾਂ ਨੂੰ ਉਲਟਾ-ਪੁਲਟਾ ਅਤੇ ਖੋਦਿਆ ਜਾਵੇਗਾ, ਤਾਂ ਮੁਰਦੇ ਆਪਣੇ-ਆਪ ਜ਼ਮੀਨ ਵਿੱਚੋਂ ਬਾਹਰ ਆ ਜਾਣਗੇ। (ਤਫ਼ਸੀਰ ਤੈਸੀਰ ਅਲ ਕੁਰਆਨ)]

5. (ਫਿਰ) (ਹਰ) ਨਫ਼ਸ ਜਾਣ ਲਵੇਗੀ, ਕਿ ਉਸ ਨੇ ਅੱਗੇ ਕੀ ਭੇਜਿਆ ਹੈ ਅਤੇ ਪਿੱਛੇ ਕੀ ਛੱਡਿਆ ਹੈ।[5]

عَلِمَتْ نَفْسٌ مَّا قَدَّمَتْ وَأَخَّرَتْ

[5. [ਮੌਤ ਤੋਂ ਪਹਿਲਾਂ ਕੀਤੇ ਚੰਗੇ ਜਾਂ ਮਾੜੇ ਅਮਲ, ਜਾਂ ਉਸ ਨੇ ਪਿੱਛੇ ਛੱਡੇ ਚੰਗੇ ਜਾਂ ਮਾੜੇ ਰਸਤੇ (ਜੋ ਉਸਨੇ ਸ਼ੁਰੂ ਕੀਤੇ), ਜਿਨ੍ਹਾਂ ਦੇ ਸਵਾਬ ਅਤੇ ਅਜ਼ਾਬ ਦਾ ਸਿਲਸਿਲਾ ਉਸ ਦੀ ਮੌਤ ਤੋਂ ਬਾਅਦ ਵੀ ਜਾਰੀ ਰਿਹਾ, ਸਭ ਕੁਝ ਸਾਹਮਣੇ ਆ ਜਾਵੇਗਾ। ਇਸਦਾ ਅਰਥ ਜੀਵਨ ਦੀ ਸ਼ੁਰੂਆਤ ਵਿੱਚ

ਕੀਤੇ ਗਏ ਅਮਲ ਅਤੇ ਜੀਵਨ ਦੇ ਅੰਤ ਵਿੱਚ ਕੀਤੇ ਗਏ ਅਮਲ ਵੀ ਹੋ ਸਕਦਾ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]
[ਉਸਨੇ ਅੱਗੇ ਕੀ ਭੇਜਿਆ ਹੈ (ਚੰਗੇ ਜਾਂ ਮਾੜੇ ਅਮਲਾਂ ਵਿੱਚੋਂ) (ਜਾਂ: ਦਾਨ ਵਿੱਚੋਂ) (ਜਾਂ: ਨੇਕ ਅਮਲਾਂ ਵਿੱਚੋਂ) ਅਤੇ ਇਸਨੇ ਪਿੱਛੇ ਕੀ ਛੱਡਿਆ ਹੈ। (ਚੰਗਿਆਈ ਦੇ ਰਾਹਾਂ ਵਿੱਚੋਂ ਜਾਂ ਬੁਰਾਈ ਵਿੱਚੋਂ ਜਿਸਦਾ ਦੂਜਿਆਂ ਨੇ ਅਨੁਸਰਣ ਕੀਤਾ) (ਜਾਂ: ਵਿਰਾਸਤ ਵਿੱਚੋਂ) (ਜਾਂ: ਦੀਨੀ ਅਮਲਾਂ ਵਿੱਚੋਂ ਜਿਸ ਨੂੰ ਉਸਨੇ ਅਣਗੌਲਿਆ ਅਤੇ ਬਰਬਾਦ ਕਰ ਦਿੱਤਾ)]]

يَـٰٓأَيُّهَا ٱلۡإِنسَـٰنُ مَا غَرَّكَ بِرَبِّكَ ٱلۡكَرِيمِ

6. ਹੇ ਇਨਸਾਨ! ਤੈਨੂੰ ਕਿਸ ਚੀਜ਼ ਨੇ ਆਪਣੇ ਰੱਬੇ-ਕਰੀਮ ਤੋਂ ਧੋਖੇ ਵਿੱਚ ਪਾ ਰੱਖਿਆ ਹੈ।[6]
(ਹੇ ਇਨਸਾਨ! ਆਪਣੇ ਰੱਬੇ-ਕਰੀਮ ਬਾਰੇ ਤੈਨੂੰ ਕਿਸ ਗੱਲ ਨੇ ਧੋਖਾ ਦਿੱਤਾ?)

[6. (ਅਰਥਾਤ ਇੰਨੀਆਂ ਰਹਿਮਤਾਂ ਕਰਨ ਵਾਲੇ ਰੱਬ ਦੇ ਬਾਰੇ ਧੋਖਾ ਖਾਣ ਅਤੇ ਕੁਫ਼ਰ ਕਰਨ ਦੀ ਤਾਂ ਕੋਈ ਗੁੰਜਾਇਸ਼ ਹੀ ਨਹੀਂ ਸੀ)
[(ਭਾਵ, ਕਿਸ ਚੀਜ਼ ਨੇ ਤੁਹਾਨੂੰ ਭਰਮਾਇਆ ਅਤੇ ਕੁਰਾਹੇ ਪਾਇਆ ਕਿ ਤੁਸੀਂ ਉਸ ਰੱਬ ਨਾਲ ਕੁਫ਼ਰ ਕੀਤਾ, ਜਿਸ ਨੇ ਤੁਹਾਡੇ ਤੇ ਮਿਹਰ ਕੀਤੀ ਅਤੇ ਤੁਹਾਨੂੰ ਹੋਂਦ ਬਖਸ਼ੀ, ਤੁਹਾਨੂੰ ਬੁੱਧੀ ਅਤੇ ਸਮਝ ਦਿੱਤੀ ਅਤੇ ਤੁਹਾਡੇ ਲਈ ਜੀਵਨ ਦੇ ਸਾਧਨ ਪ੍ਰਦਾਨ ਕੀਤੇ। (ਤਫ਼ਸੀਰ ਅਹਸਾਨੁਲ ਬਿਆਨ))]]

ٱلَّذِى خَلَقَكَ فَسَوَّىٰكَ فَعَدَلَكَ

7. ਜਿਸ ਨੇ ਤੈਨੂੰ ਸਾਜਿਆ, (ਤੇਰੀ ਮਾਂ ਦੇ ਪੇਟ ਵਿੱਚ) ਤੈਨੂੰ ਪੂਰਨ ਰੂਪ ਵਿੱਚ ਘੜਿਆ (ਆਕਾਰ ਦਿੱਤਾ) ਅਤੇ (ਉੱਤਮ ਸੰਤੁਲਨ ਦੇ ਨਾਲ) ਤੈਨੂੰ ਉਚਿਤ ਅਨੁਪਾਤ ਦਿੱਤਾ।

فِىٓ أَىِّ صُورَةٍ مَّا شَآءَ رَكَّبَكَ

8. ਜਿਸ ਸੂਰਤ ਵਿਚ ਉਸ ਨੇ ਚਾਹਿਆ, ਉਸਨੇ ਤੈਨੂੰ ਜੋੜਿਆ (ਸਥਾਪਿਤ ਕੀਤਾ)।

كَلَّا بَلۡ تُكَذِّبُونَ بِٱلدِّينِ

9. ਪਰ ਨਹੀਂ! ਸਗੋਂ ਤੁਸੀਂ ਅਦ-ਦੀਨ (ਭਾਵ ਬਦਲੇ ਦੇ ਦਿਨ) ਤੋਂ ਇਨਕਾਰ ਕਰਦੇ ਹੋ।

10. ਅਤੇ ਸੱਚਮੁੱਚ, ਤੁਹਾਡੇ ਉੱਤੇ ਰਾਖੇ (ਨਿਗੇਹਬਾਨ ਨਿਯੁਕਤ) ਹਨ।

وَإِنَّ عَلَيۡكُمۡ لَحَٰفِظِينَ

11. ਕਿਰਾਮਨ ਕਾਤੀਬੀਨ (ਸਤਿਕਾਰਯੋਗ, ਲਿਖਣ ਵਾਲੇ)।[7]

كِرَامٗا كَٰتِبِينَ

[7. [ਹਾਲਾਂਕਿ ਤੁਹਾਡੇ ਉੱਤੇ ਨਿਗੇਹਬਾਨ ਨਿਯੁਕਤ ਹਨ, ਅਰਥਾਤ ਫਰਿਸ਼ਤੇ। ਹਾਫਿਜ਼ੀਨ ਦਾ ਮਤਲਬ ਹੈ ਕਿ ਕੋਈ ਵੀ ਅਮਲ ਉਨ੍ਹਾਂ ਦੀ ਨਿਗਰਾਨੀ ਤੋਂ ਬਾਹਰ ਨਹੀਂ ਹੈ। ਕਿਰਾਮਨ (ਸਤਿਕਾਰਯੋਗ), ਕਿਉਂਕਿ ਉਹ ਲਿਖਤ ਵਿੱਚ ਕੋਈ ਧੋਖਾ ਨਹੀਂ ਕਰਦੇ,ਅਤੇ ਨਾ ਹੀ ਲਿਖਣ ਤੋਂ ਕੁਝ ਛੱਡਦੇ ਹਨ ਅਤੇ ਨਾ ਹੀ (ਜੋ ਕੀਤਾ ਉਸਤੋਂ) ਜਿਆਦਾ ਲਿਖਦੇ ਹਨ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਫਰਿਸ਼ਤੇ ਵਾਰੀ-ਵਾਰੀ ਆਸਮਾਨ ਤੋਂ ਉਤਰਦੇ ਅਤੇ ਚੜ੍ਹਦੇ ਰਹਿੰਦੇ ਹਨ,( ਜ਼ਮੀਨ ਉੱਤੇ ਇੱਕ ਦੂਜੇ ਦੇ ਅੱਗੇ-ਪਿੱਛੇ ਆਉਂਦੇ ਰਹਿੰਦੇ ਹਨ)। ਕੁਝ ਰਾਤ ਨੂੰ ਅਤੇ ਕੁਝ ਦਿਨ ਵੇਲੇ, ਅਤੇ ਇਹ ਸਾਰੇ ਫਜ਼ਰ ਅਤੇ ਅਸਰ ਦੀ ਨਮਾਜ਼ ਦੇ ਸਮੇਂ ਇਕੱਠੇ ਹੁੰਦੇ ਹਨ। ਫਿਰ ਉਹ ਜੋ ਤੁਹਾਡੇ ਨਾਲ ਰਾਤ ਭਰ ਰਹੇ, ਉਹ ਅੱਲ੍ਹਾ ਵੱਲ ਚੜ੍ਹਦੇ ਹਨ ਜੋ ਉਨ੍ਹਾਂ ਨੂੰ ਪੁੱਛਦਾ ਹੈ, ਅਤੇ ਉਹ ਜਵਾਬ ਉਨ੍ਹਾਂ ਨਾਲੋਂ ਬਿਹਤਰ ਜਾਣਦਾ ਹੈ, ਕਿ ਤੁਸੀਂ ਮੇਰੇ ਬੰਦਿਆਂ ਨੂੰ ਕਿਸ ਹਾਲ ਵਿੱਚ ਛੱਡਕੇ ਆਏ ਹੋ? ਉਹ ਜਵਾਬ ਦਿੰਦੇ ਹਨ, ਅਸੀਂ ਉਨ੍ਹਾਂ ਨੂੰ ਨਮਾਜ਼ ਦੀ ਹਾਲਤ ਵਿੱਚ ਛੱਡ ਕੇ ਆਏ, ਜਿਵੇਂ ਕਿ ਅਸੀਂ ਉਨ੍ਹਾਂ ਨੂੰ ਨਮਾਜ਼ ਦੀ ਹਾਲਤ ਵਿੱਚ ਪਾਇਆ ਸੀ। (ਅਰਥਾਤ ਜਦੋਂ ਅਸੀਂ ਉਨ੍ਹਾਂ ਨੂੰ ਛੱਡਿਆ ਸੀ, ਉਹ (ਫਜਰ) ਦੀ ਨਮਾਜ਼ ਅਦਾ ਕਰ ਰਹੇ ਸਨ। ਅਤੇ ਇਸੇ ਤਰ੍ਹਾਂ, ਜਦੋਂ ਅਸੀਂ ਉਸ ਕੋਲ ਗਏ, ਤਾਂ ਉਹ (ਅਸਰ) ਦੀ ਨਮਾਜ਼ ਅਦਾ ਕਰ ਰਹੇ ਸਨ।)
(ਸਹੀ ਅਲ-ਬੁਖਾਰੀ 3223)

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਜਦੋਂ ਇਮਾਮ ਆਮੀਨ ਕਹੇ, ਤਾਂ ਤੁਸੀਂ ਸਾਰੇ ਵੀ ਆਮੀਨ ਕਹੋ, ਕਿਉਂਕਿ ਫ਼ਰਿਸ਼ਤੇ ਵੀ ਉਸ ਸਮੇਂ ਆਮੀਨ ਕਹਿੰਦੇ ਹਨ, ਅਤੇ ਜਿਸ ਦੀ ਆਮੀਨ ਫ਼ਰਿਸ਼ਤਿਆਂ ਦੀ ਆਮੀਨ ਨਾਲ ਮੇਲ ਖਾ ਜਾਂਦੀ ਹੈ। ਤਾਂ ਉਸਦੇ ਪਿਛਲੇ ਸਾਰੇ ਗੁਨਾਹ ਮਾਫ਼ ਕਰ ਦਿੱਤੇ ਜਾਣਗੇ।
(ਸਹੀ ਅਲ-ਬੁਖਾਰੀ 6402)

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ: ਜਦੋਂ ਇਮਾਮ ਕਹਿੰਦਾ ਹੈ: ਗੈਰਿਲ ਮਗ਼ਜ਼ੂਬੀ ਅਲਈਹਿਮ ਵ-ਲੱਜ਼-ਜ਼ਾਲੀਨ, ਤਾਂ ਕਹੋ: ਆਮੀਨ ਕਿਉਂਕਿ ਫ਼ਰਿਸ਼ਤੇ ਆਮੀਨ ਕਹਿੰਦੇ ਹਨ ਅਤੇ ਇਮਾਮ ਆਮੀਨ ਕਹਿੰਦਾ ਹੈ। ਅਤੇ ਜੇਕਰ ਕਿਸੇ ਵਿਅਕਤੀ ਦੀ ਆਮੀਨ ਫ਼ਰਿਸ਼ਤਿਆਂ ਦੀ ਆਮੀਨ ਨਾਲ ਮੇਲ ਖਾ ਜਾਂਦੀ ਹੈ, ਤਾਂ ਉਸਦੇ ਪਿਛਲੇ ਸਾਰੇ ਗੁਨਾਹ ਮਾਫ਼ ਕਰ ਦਿੱਤੇ ਜਾਣਗੇ।
(ਸੁਨਨ ਅਨ-ਨਸਾਈ 927)
ਸਹੀ (ਦਾਰੁਸਲਾਮ)

ਇਬਨੇ ਅੱਬਾਸ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ (ਇੱਕ ਹਦੀਸ ਏ ਕੁਦਸੀ ਵਿੱਚ) ਫ਼ਰਮਾਇਆ, ਅੱਲ੍ਹਾ ਨੇ (ਤੁਹਾਡੇ ਉੱਤੇ ਨਿਯੁਕਤ ਫ਼ਰਿਸ਼ਤਿਆਂ) ਨੂੰ ਹੁਕਮ ਦਿੱਤਾ ਕਿ ਨੇਕੀਆਂ ਅਤੇ ਬੁਰਾਈਆਂ ਲਿਖੀਆਂ ਜਾਣ, ਅਤੇ ਫਿਰ ਉਸਨੇ (ਲਿਖਣ ਦਾ ਤਰੀਕਾ) ਸਿਖਾਇਆ। (ਅੱਲ੍ਹਾ ਤਾਅਲਾ ਨੇ ਨੇਕੀਆਂ ਅਤੇ ਬੁਰਾਈਆਂ ਮੁਕੱਰਰ ਕਰ ਦਿੱਤੀਆ ਹਨ ਅਤੇ ਫਿਰ ਉਨ੍ਹਾਂ ਨੂੰ ਸਪਸ਼ਟ ਤੌਰ 'ਤੇ ਬਿਆਨ ਕਰ ਦਿੱਤਾ ਹੈ।)
ਜੇ ਕੋਈ ਨੇਕੀ ਕਰਨ ਦਾ ਇਰਾਦਾ ਰੱਖਦਾ ਹੈ, ਪਰ ਉਸ ਉੱਪਰ ਅਮਲ ਨਹੀਂ ਕਰ ਸਕਿਆ, ਤਾਂ ਅੱਲ੍ਹਾ ਉਸ ਲਈ (ਉਸ ਦੇ ਲੇਖੇ ਵਿਚ) ਮੁਕੰਮਲ ਨੇਕੀ ਲਿਖ ਦੇਵੇਗਾ; ਅਤੇ ਜੇਕਰ ਉਹ ਕੋਈ ਨੇਕੀ ਕਰਨ ਦਾ ਇਰਾਦਾ ਰੱਖਦਾ ਹੈ ਅਤੇ ਅਸਲ ਵਿੱਚ ਉਹ ਉਸ ਉੱਪਰ ਅਮਲ ਵੀ ਕਰਦਾ ਹੈ, ਤਾਂ ਅੱਲ੍ਹਾ (ਉਸ ਦੇ ਖਾਤੇ ਵਿੱਚ) ਉਸਦੇ ਲਈ ਦਸ ਤੋਂ ਸੱਤ ਸੌ ਗੁਣਾ ਤੋਂ ਲੈ ਕੇ ਕਈ ਗੁਣਾ ਤੱਕ ਲਿਖ ਦੇਵੇਗਾ ਅਤੇ ਜੋ ਕੋਈ ਬੁਰਾਈ ਕਰਨ ਦਾ ਇਰਾਦਾ ਰੱਖਦਾ ਹੈ ਅਤੇ ਫਿਰ ਉਸ 'ਤੇ ਅਮਲ ਨਹੀਂ ਕਰਦਾ, ਤਾਂ ਅੱਲ੍ਹਾ ਉਸਦੇ ਖਾਤੇ ਵਿੱਚ ਇੱਕ ਮੁਕੰਮਲ ਨੇਕੀ ਲਿਖ ਦੇਵੇਗਾ,
ਅਤੇ ਜੇਕਰ ਉਸਨੇ ਇਹ ਬੁਰਾਈ ਕਰਨ ਦਾ ਇਰਾਦਾ ਕੀਤਾ ਅਤੇ ਅਸਲ ਵਿੱਚ ਉਸ ਉੱਪਰ ਅਮਲ ਵੀ ਕੀਤਾ, ਤਾਂ ਅੱਲ੍ਹਾ (ਸਿਰਫ਼) ਇੱਕ (ਹੀ) ਬੁਰਾਈ (ਉਸ ਦੇ ਖਾਤੇ ਵਿੱਚ) ਲਿਖੇਗਾ।
ਸਹੀ ਅਲ-ਬੁਖਾਰੀ 6491]

12. ਉਹ ਜਾਣਦੇ ਹਨ, ਤੁਸੀਂ ਜੋ ਵੀ ਕਰਦੇ ਹੋ।

يَعۡلَمُونَ مَا تَفۡعَلُونَ

13. ਬੇਸ਼ੱਕ, ਅਬਰਾਰ ਜ਼ਰੂਰ ਹੀ ਨਈਮ ਵਿੱਚ ਹੋਣਗੇ।[8]

إِنَّ ٱلۡأَبۡرَارَ لَفِي نَعِيمٖ

14. ਅਤੇ ਬੇਸ਼ੱਕ, ਫੁੱਜਾਰ ਜ਼ਰੂਰ ਹੀ ਜਹੀਮ ਵਿੱਚ ਹੋਣਗੇ।[9]

وَإِنَّ ٱلۡفُجَّارَ لَفِي جَحِيمٖ

[8-9. [ਨਈਮ -ਪਰਮ ਅਨੰਦ (ਬੇਅੰਤ, ਸੁਪਰੀਮ,ਸਦੀਵੀ)]
ਇੱਕ ਵੱਡੀ ਬਰਕਤ, ਨੇਅਮਤ, (ਜੰਨਤ)
(ਅਬਰਾਰ ਕੌਣ ਹਨ? ਜਾਣਨ ਲਈ ਦੇਖੋ 2:177)
ਅਬਰਾਰ-ਇਸਲਾਮਿਕ ਤੌਹੀਦ ਦੇ ਪਵਿੱਤਰ ਵਿਸ਼ਵਾਸੀ, ਜੋ ਅੱਲ੍ਹਾ ਤੋਂ ਡਰਦੇ ਹਨ, ਉਸਦੀ ਆਗਿਆ ਮੰਨਦੇ ਹਨ ਅਤੇ ਬੁਰਾਈਆਂ ਤੋਂ ਦੂਰ ਰਹਿੰਦੇ ਹਨ, ਉਹ ਇਨਸਾਨ ਜਿਸਦੇ ਦਿਲ ਅੰਦਰ ਤਕਵਾ, ਪਰਹੇਜ਼ਗਾਰੀ, ਨੇਕੀ ਅਤੇ ਹਰ ਮਾਮਲੇ ਵਿੱਚ ਅੱਲ੍ਹਾ ਦਾ ਡਰ ਭਾਰੂ ਰਹਿੰਦਾ ਹੈ, ਜਿਵੇਂ ਕੋਈ ਰਸਤੇ ਵਿੱਚ ਪਏ ਕੰਡਿਆਂ ਤੋਂ ਬਚ-ਬਚ ਕੇ ਚੱਲਦਾ ਹੈ, ਉਹ ਇਸ ਤਰ੍ਹਾਂ ਗੁਨਾਹਾਂ ਤੋਂ ਹੱਦ ਦਰਜਾ ਬਚਦੇ ਹੋਏ ਜ਼ਿੰਦਗੀ ਗੁਜ਼ਾਰਦਾ ਹੈ।
[ਫੁੱਜਾਰ- (ਫਾਸਿਕ-ਫ਼ਾਜਿਰ) (ਕਾਫਿਰ, ਮੁਸ਼ਰਿਕ, ਦੁਸ਼ਟ, ਗੁਨਾਹਗਾਰ, ਜ਼ੁਲਮ ਕਰਨ ਵਾਲੇ, ਨਾ-ਫਰਮਾਨ ਲੋਕ) (ਨੈਤਿਕ ਅਨੁਸ਼ਾਸਨ ਅਤੇ ਮਿਆਰਾਂ ਦੀ ਪੂਰੀ ਘਾਟ ਨੂੰ ਦਰਸਾਉਂਦਾ ਹੈ)
(ਜਹੀਮ- ਭੜਕਦੀ ਹੋਈ ਅੱਗ, ਜਹੰਨਮ)
[ਅਬਰਾਰ ਤੋਂ ਮੁਰਾਦ ਉਹ ਲੋਕ ਹਨ ਜੋ ਅੱਲ੍ਹਾ ਤਾਅਲਾ ਦੇ (ਹੱਕਾਂ) ਅਧਿਕਾਰਾਂ ਅਤੇ ਉਸਦੇ ਬੰਦਿਆਂ ਦੇ ਹੱਕਾਂ ਨੂੰ ਕਾਇਮ ਕਰਦੇ ਹਨ, ਦਿਲ ਅਤੇ ਅੰਗਾਂ ਦੇ ਅਮਲਾਂ ਵਿੱਚ ਨੇਕੀ ਲਈ ਵਚਨਬੱਧ ਹੁੰਦੇ ਹਨ। ਇਸ ਲਈ ਇਨ੍ਹਾਂ ਲੋਕਾਂ ਦਾ ਇਨਾਮ ਇਹ ਹੈ ਕਿ ਉਨ੍ਹਾਂ ਨੂੰ ਇਸ ਸੰਸਾਰ, ਬਰਜ਼ਖ਼ ਅਤੇ ਪਰਲੋਕ ਵਿੱਚ ਦਿਲ, ਆਤਮਾ ਅਤੇ ਸਰੀਰ ਦੀ ਨੇਅਮਤ ਮਿਲੇਗੀ।
ਅਤੇ ਬੇਸ਼ੱਕ ਫੁੱਜਾਰ ਲੋਕ, ਜਿਹੜੇ ਲੋਕ ਅੱਲ੍ਹਾ ਦੇ ਹੱਕਾਂ ਅਤੇ ਉਸ ਦੇ ਬੰਦਿਆਂ ਦੇ ਅਧਿਕਾਰਾਂ ਦੀ ਅਣਦੇਖੀ ਕਰਦੇ ਹਨ, ਜਿਨ੍ਹਾਂ ਦੇ ਦਿਲ ਖਰਾਬ ਹੋ ਜਾਂਦੇ ਹਨ, ਫਿਰ ਉਨ੍ਹਾਂ ਦੇ ਅਮਲ ਵੀ ਖਰਾਬ ਹੋ ਜਾਂਦੇ ਹਨ (ਲਫੀ ਜਹੀਮ) ਉਹ ਇਸ ਦੁਨੀਆ ਵਿਚ, ਬਰਜ਼ਖ ਵਿਚ ਅਤੇ ਪਰਲੋਕ ਵਿਚ ਦੁਖਦਾਈ ਸਜ਼ਾ ਵਿਚ ਹੋਣਗੇ।(ਤਫ਼ਸੀਰ ਸਾਅਦੀ)]

يَصۡلَوۡنَهَا يَوۡمَ ٱلدِّينِ

15. (ਦਾਖਲ ਹੋਣਗੇ) ਉਹ (ਅਤੇ) ਭੁੰਨੇ ਜਾਣਗੇ ਇਸ ਵਿੱਚ (ਹਿਸਾਬ-ਕਿਤਾਬ ਅਤੇ) ਬਦਲੇ ਦੇ ਦਿਨ। (ਸੜਨਗੇ ਅਤੇ ਇਸਦੀ ਗਰਮੀ ਦਾ ਸੁਆਦ ਚੱਖਣਗੇ)

وَمَا هُمۡ عَنۡهَا بِغَآئِبِينَ

16. ਅਤੇ ਨਾ ਹੀ, ਹੋਣਗੇ ਉਹ ਗਾਇਬ (ਗੈਰਹਾਜ਼ਰ) ਇਸ ਵਿੱਚੋਂ। (ਕਦੇ ਵੀ, ਕਿਸੇ ਵੀ ਪਲ ਲਈ, ਕਿਸੇ ਵੀ ਤਰੀਕੇ ਨਾਲ, ਨਾ ਇਸ ਤੋਂ ਬਾਹਰ ਨਿਕਲ ਕੇ, ਨਾ ਇਸ ਦੇ ਅੰਦਰ ਮਰ ਕੇ)

17. ਅਤੇ ਤੈਨੂੰ ਕੀ ਇਸ ਤੋਂ ਜਾਣੂ ਕਰਵਾਵੇ ਕਿ, ਕੀ ਹੈ ਅਦ-ਦੀਨ? (ਹਿਸਾਬ-ਕਿਤਾਬ ਅਤੇ ਬਦਲੇ ਦਾ ਦਿਨ)

وَمَآ أَدۡرَىٰكَ مَا يَوۡمُ ٱلدِّينِ

18. (ਦੁਬਾਰਾ) ਫਿਰ (ਤੋਂ ਇਹੀ ਸਵਾਲ ਕਿ) ਤੈਨੂੰ ਕਿਵੇਂ ਪਤਾ ਲੱਗੇਗਾ ਕਿ, ਕੀ ਹੈ ਅਦ-ਦੀਨ? [ਸਵਾਲ ਨੂੰ ਦੁਹਰਾਉਣ ਦਾ ਮਤਲਬ ਉਸ ਦਿਨ ਦੀ ਤੀਬਰਤਾ ਅਤੇ ਭਿਆਨਕਤਾ ਨੂੰ ਦਰਸਾਉਣਾ ਹੈ।]

ثُمَّ مَآ أَدۡرَىٰكَ مَا يَوۡمُ ٱلدِّينِ

19. (ਇਹ) ਉਹ ਦਿਨ ਹੋਵੇਗਾ ਜਦੋਂ ਕਿਸੇ ਨਫ਼ਸ ਨੂੰ ਦੂਜੀ ਕਿਸੇ ਹੋਰ ਨਫ਼ਸ ਲਈ ਕੁਝ (ਵੀ) (ਕਰਨ ਦਾ ਇਖਤਿਆਰ ਅਤੇ) ਸ਼ਕਤੀ ਨਹੀਂ ਹੋਵੇਗੀ, ਅਤੇ ਮਾਮਲਾ, ਹੁਕਮ, ਫੈਸਲਾ ਉਸ ਦਿਨ [ਪੂਰੀ ਤਰ੍ਹਾਂ] (ਕੇਵਲ), ਅੱਲ੍ਹਾ ਦਾ (ਹੀ) ਹੋਵੇਗਾ।[10]

يَوۡمَ لَا تَمۡلِكُ نَفۡسٌ لِّنَفۡسٍ شَيۡـٔٗاۖ وَٱلۡأَمۡرُ يَوۡمَئِذٍ لِّلَّهِ

[10. ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਹੇ ਅਬਦ ਮੁਨਾਫ ਦੀ ਔਲਾਦ! ਆਪਣੇ ਆਪ ਨੂੰ ਅੱਲ੍ਹਾ ਤੋਂ ਖਰੀਦੋ (ਭਾਵ ਚੰਗੇ ਕੰਮ ਕਰਕੇ ਉਨ੍ਹਾਂ ਨੂੰ ਅੱਲ੍ਹਾ ਦੀ ਸਜ਼ਾ ਤੋਂ ਬਚਾਓ); ਹੇ ਅਬਦੁਲ-ਮੁੱਤਲਿਬ ਦੀ ਔਲਾਦ! ਆਪਣੇ ਆਪ ਨੂੰ ਅੱਲ੍ਹਾ ਤੋਂ ਖਰੀਦੋ; ਹੇ ਅਜ਼-ਜ਼ੁਬੈਰ ਬਿਨ ਅਲ-ਅਵਾਮ ਦੀ ਮਾਂ ਅਤੇ ਹੇ ਫਾਤਿਮਾ ਮੁਹੰਮਦ ਦੀ ਧੀ ! ਆਪਣੇ ਆਪ ਨੂੰ ਅੱਲ੍ਹਾ ਤੋਂ ਖਰੀਦੋ, ਕਿਉਂਕਿ ਮੈਂ ਅੱਲ੍ਹਾ ਦੇ ਸਾਹਮਣੇ ਤੁਹਾਡਾ ਬਚਾਅ ਨਹੀਂ ਕਰ ਸਕਦਾ। (ਕਿਉਂਕਿ ਮੈਂ ਤੁਹਾਡੇ ਲਈ ਅੱਲ੍ਹਾ ਦੀ ਬਾਰਗਾਹ ਵਿੱਚ ਕੋਈ ਇਖਤਿਆਰ ਨਹੀਂ ਰੱਖਦਾ) (ਮੇਰੇ ਕੋਲ ਰੱਬ ਦੀ ਬਾਰਗਾਹ ਵਿੱਚ ਤੁਹਾਡੇ ਲਈ ਕੁਝ ਵੀ ਇਖਤਿਆਰ ਨਹੀਂ ਹੈ) ਤੁਸੀਂ (ਦੋਵੇਂ) ਮੇਰੀ ਜਾਇਦਾਦ ਤੋਂ ਜਿੰਨਾ ਚਾਹੋ ਮੰਗ ਸਕਦੀਆਂ ਹੋ।
ਸਹੀ ਅਲ-ਬੁਖਾਰੀ 3527

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਜਦੋਂ ਇਹ ਆਇਤ ਨਾਜ਼ਿਲ ਹੋਈ, (ਹੇ ਮੁਹੰਮਦ) ਆਪਣੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਚੇਤਾਵਨੀ ਦਿਓ (26:214) ਤਾਂ ਅੱਲ੍ਹਾ ਦੇ ਰਸੂਲ (ﷺ) ਨੇ ਕੁਰੈਸ਼ ਦੇ ਲੋਕਾਂ ਨੂੰ ਬੁਲਾਇਆ, ਜਦੋਂ ਉਹ ਇਕੱਠੇ ਹੋਏ, ਤਾਂ ਆਪ ਨੇ ਆਮ ਤੌਰ 'ਤੇ (ਸਭ ਨੂੰ

ਚੇਤਾਵਨੀ ਦਿੱਤੀ) ਅਤੇ ਵਿਸ਼ੇਸ਼ ਤੌਰ 'ਤੇ (ਵੱਖ-ਵੱਖ ਪਰਿਵਾਰਾਂ ਅਤੇ ਲੋਕਾਂ ਦੇ ਨਾਂ ਲੈ ਕੇ) ਕਿਹਾ,
ਹੇ ਕਾਬ ਬਿਨ ਲੁਵਾਈ ਦੀ ਔਲਾਦ, ਆਪਣੇ ਆਪ ਨੂੰ ਅੱਗ ਤੋਂ ਬਚਾਓ;
ਹੇ ਮੁਰਾ ਬਿਨ ਕਾਬ ਦੀ ਔਲਾਦ, ਆਪਣੇ ਆਪ ਨੂੰ ਅੱਗ ਤੋਂ ਬਚਾਓ:
ਹੇ ਅਬਦ ਸ਼ਮਸ ਦੀ ਔਲਾਦ, ਆਪਣੇ ਆਪ ਨੂੰ ਅੱਗ ਤੋਂ ਬਚਾਓ;
ਹੇ ਅਬਦ ਮਨਾਫ ਦੀ ਔਲਾਦ ਆਪਣੇ ਆਪ ਨੂੰ ਅੱਗ ਤੋਂ ਬਚਾਓ;
ਹੇ ਹਾਸ਼ਮ ਦੀ ਔਲਾਦ, ਆਪਣੇ ਆਪ ਨੂੰ ਅੱਗ ਤੋਂ ਬਚਾਓ;
ਹੇ ਅਬਦ ਅਲ-ਮੁਤਾਲਿਬ ਦੀ ਔਲਾਦ, ਆਪਣੇ ਆਪ ਨੂੰ ਅੱਗ ਤੋਂ ਬਚਾਓ;
ਹੇ ਫਾਤਿਮਾ, ਆਪਣੇ ਆਪ ਨੂੰ ਅੱਗ ਤੋਂ ਬਚਾ, ਕਿਉਂਕਿ ਮੇਰੇ ਕੋਲ ਅੱਲ੍ਹਾ ਤੋਂ (ਕਿਸੇ ਦੋਸ਼ ਦੇ ਮਾਮਲੇ ਵਿੱਚ) (ਤੁਹਾਡੀ ਰੱਖਿਆ ਕਰਨ ਦੀ) ਕੋਈ ਸ਼ਕਤੀ ਨਹੀਂ ਹੈ ਸਿਵਾਏ ਇਸ ਦੇ ਕਿ ਮੈਂ ਤੁਹਾਡੇ ਨਾਲ ਰਿਸ਼ਤਾ ਕਾਇਮ ਰੱਖਾਂ। (ਅਰਥਾਤ ਮੇਰਾ, ਤੁਹਾਡੇ ਨਾਲ ਇੱਕ ਰਿਸ਼ਤਾ ਹੈ, ਮੈਂ ਇਸਨੂੰ ਜੋੜਦਾ ਰਹਾਂਗਾ, ਜਿਵੇਂ ਕਿ ਇਹ ਜੁੜਿਆ ਹੋਣਾ ਚਾਹੀਦਾ ਹੈ।)
(ਸਹੀ ਮੁਸਲਿਮ 204 ਏ)

(ਰਿਹਾ ਆਖਰਤ ਵਿੱਚ ਸ਼ਫਆਤ ਦਾ ਮਾਮਲਾ ਜਿਸ ਵਿੱਚ ਅਕਸਰ ਲੋਕ ਗੁੰਮਰਾਹੀ ਦਾ ਸ਼ਿਕਾਰ ਹੋ ਜਾਂਦੇ ਹਨ। ਉਸ ਬਾਰੇ ਵਧੇਰੇ ਜਾਣਕਾਰੀ ਲਈ ਪੜ੍ਹੋ ਇਹ ਕਿਤਾਬ “ਸਫ਼ਆਤ (ਸਿਫ਼ਾਰਿਸ਼) ਦਾ ਸਹੀ ਅਕੀਦਾ”)